੧ੴ ਸਤਿਗੁਰ ਪ੍ਰਸਾਦਿ



ਟ੍ਰੈਕਟ ਨੰ: ੧੧੫

# ਮੇਰੇ ਵੀਰ!

(ਭਾਗ-II)

ਪ੍ਰਕਾਸ਼ਕ

ਗੁਰਮਤਿ ਪ੍ਰਚਾਰ ਸਭਾ
ਪਟਿਆਲਾ

| | | |
|---|---|---|
| ਮਾਰਚ ੧੯੯੭ | ਸੰਮਤ ਖਾਲਸਾ ੨੯੮ | ਦੂਜੀ ਵਾਰ ੨੦,੦੦੦ |


ਆਪ ਪੜ੍ਹ ਕੇ ਹੋਰਨਾ ਨੂੰ ਵੀ ਪੜਾਓ।

# ਜ਼ਰੂਰੀ ਸੂਚਨਾ

ਅਗੇ ਤੋਂ ਇਹ ਅਤੇ ਹੋਰ ਹਰ ਮਹੀਨੇ ਛਪਣ ਵਾਲੇ ਟ੍ਰੈਕਟ ਆਦਿ ਦਸਤੀ ਆ ਕੇ ਲੈਣ ਲਈ 'ਗੁਰਸਿਖ ਫੁਲਵਾੜੀ ਗੁਰਮਤਿ ਅਕੈਡਮੀ' ਗਲੀ ਨੰ: 6, ਗੁਰਬਖ਼ਸ਼ ਕਾਲੋਨੀ, ਪਟਿਆਲਾ (ਬੱਸ ਸਟੈਂਡ ਤੋਂ ਬਾਹਿਰ ਥਰੀ ਵੀਲਰ ਆਮ ਮਿਲਦੇ ਹਨ) ਤੋਂ ਸਵੇਰੇ 8 ਵਜੇ ਤੋਂ ਸ਼ਾਮ 4-30 ਵਜੇ ਤਕ ਆ ਕੇ ਲਏ ਜਾ ਸਕਦੇ ਹਨ। ਜਾਂ ਲਾਹੌਰੀ ਗੇਟ ਤੋਂ ਸ਼ੇਰੇ ਪੰਜਾਬ ਮਾਰਕੀਟ ਵਲ ਜਾਣ ਵਾਲੀ ਸੜਕ ਉਤੇ ਮਹਾਰਾਣੀ ਦੁਪੱਟਾ ਸੈਂਟਰ ਤੋਂ ਪ੍ਰਾਪਤ ਹੋ ਸਕਦੇ ਹਨ।

ਪਰ ਡਾਕ ਰਾਹੀਂ ਮੰਗਵਾਉਣ ਲਈ ਭੇਟਾ ਆਦਿ ਪਹਿਲਾਂ ਦੀ ਤਰ੍ਹਾਂ (50/- ਰੁ: ਸੈਂਕੜਾ ਦੇ ਹਿਸਾਬ) ਸ: ਦੀਦਾਰ ਸਿੰਘ C-129 ਵਿਕਾਸ ਕਾਲੋਨੀ, ਪਟਿਆਲਾ ਨੂੰ ਹੀ ਭੇਜ ਕੇ ਮੰਗਵਾਏ ਜਾ ਸਕਦੇ ਹਨ।

ਪ੍ਰੇਮ ਭੇਟਾ ਵੱਲੋਂ :-

# ਮੇਰੇ ਵੀਰ! (ਭਾਗ II)

**ਮੇਰੇ ਸਿੱਖ ਵੀਰ!** ਕੀ ਤੂੰ ਕਦੀ ਸੋਚਿਆ ਹੈ ਕਿ ਜਿਸ ਕੌਮ ਨਾਲ ਤੂੰ ਸੰਬੰਧ ਰਖਦਾ ਏਂ, ਉਹ ਸਿਖ ਕੌਮ ਇਤਨੀ ਬਹਾਦਰ ਕਿਉਂ ਹੈ?

ਦੂਰ ਨਾ ਜਾਓ, ਪਿਛਲੀ ਭਾਰਤ ਪਾਕਿਸਤਾਨ ਲੜਾਈਆਂ 'ਚ ਲਦਾਖ ਤੇ ਚਸੂਲ ਦੀਆਂ ਚੋਟੀਆਂ ਉਤੇ ਅਤੇ ਇਧਰ ਹਾਜੀਪੀਰ ਤੇ ਕਾਰਗਲ ਦੀਆਂ ਉਚੀਆਂ ਪਹਾੜੀਆਂ ਦੀਆਂ ਚੋਟੀਆਂ ਉਤੇ ਪੁਜ ਕੇ ਪਾਕਿਸਤਾਨੀਆਂ ਦੇ ਮੂੰਹ ਭੰਨਣੇ ਤੇਰੇ ਬਹਾਦਰ ਵੀਰਾ ਦਾ ਹੀ ਕੰਮ ਸੀ।

**ਮੇਰੇ ਵੀਰ!** ਇਹ ਤੂੰ ਹੀ ਸੀ ਜਿਸ ਨੇ ਸਿਆਲਕੋਟ ਅਤੇ ਖੇਮਕਰਨ ਦੇ ਮੈਦਾਨਾਂ ਵਿਚ ਸੈਂਕੜੇ ਪੈਟੰਨ ਟੈਂਕਾਂ ਨੂੰ ਨਿਕੰਮਾ ਬਣਾ ਕੇ ਦਸ ਦਿਤਾ ਸੀ ਕਿ ਸਿਖ ਦਾ ਗੁਰਦਾ ਅਮਰੀਕਾ ਦੇ ਦਿੱਤੇ ਹੋਏ ਪੈਟੰਨ ਟੈਂਕਾਂ ਨਾਲੋਂ ਕਈ ਗੁਣਾ ਭਾਰਾ ਤੇ ਤਕੜਾ ਹੁੰਦਾ ਹੈ ਅਤੇ ਸਿੱਖ ਦਾ ਸਵੈਮਾਨ ਪਾਕਿਸਤਾਨ ਦੇ ਜੈੱਟਾ (ਇਕ ਪ੍ਰਕਾਰ ਦੇ ਲੜਾਕੇ ਹਵਾਈ ਜਹਾਜ਼ਾਂ) ਤੋਂ ਕਿਤਨਾ ਵਧੇਰੇ ਤਿੱਖਾ ਹੁੰਦਾ ਹੈ। (ਦੇਖੋ ਟ੍ਰੈਕਟ ਨੰ: 38 'ਦਸ ਸਾਲ ਹੋਏ')

**ਮੇਰੇ ਵੀਰ!** ਕੀ ਤੈਨੂੰ ਯਾਦ ਹੈ ਕਿ ਸੰਨ 1738 ਵਿਚ ਨਾਦਰ ਸ਼ਾਹ ਨੇ ਜਦ ਭਾਰਤ ਤੇ ਹਮਲਾ ਕੀਤਾ ਸੀ ਤਾਂ ਹਜ਼ਾਰਾਂ ਭਾਰਤ ਵਾਸੀਆਂ ਦੀ ਉਸ ਨੇ ਕਤਲੇਆਮ ਕੀਤੀ ਸੀ। ਦਿੱਲੀ ਦੀ ਲੁਟ ਮਾਰ ਮਗਰੋਂ ਉਹ ਹਜਾਰਾਂ ਭਾਰਤੀ ਸੁੰਦਰ ਮੁੰਡੇ

ਕੁੜੀਆਂ ਨੂੰ ਗੁਲਾਮ ਬਣਾ ਕੇ ਜਦ ਵਾਪਸ ਆਪਣੇ ਦੇਸ਼ ਅਫਗਾਨਿਸਤਾਨ ਲੈ ਜਾ ਰਿਹਾ ਸੀ ਤਾਂ ਰਸਤੇ 'ਚ ਸਿੰਘਾਂ ਨੂੰ ਪਤਾ ਲਗਣ ਤੇ ਉਹਨਾਂ ਕਈ ਵਾਰ ਛਾਪੇ ਮਾਰ ਮਾਰ ਕੇ, ਉਸ ਕੋਲੋਂ ਲੁਟ ਦਾ ਮਾਲ ਖੋਹਿਆ ਅਤੇ ਬਹੁਤ ਸਾਰੇ ਮੁੰਡੇ ਕੁੜੀਆਂ ਨੂੰ ਛੁੜਾ ਕੇ ਉਨ੍ਹਾਂ ਨੂੰ ਆਪੋ ਆਪਣੇ ਘਰੀਂ ਪਹੁੰਚਾਇਆ ਸੀ।

ਨਾਦਰ ਸ਼ਾਹ, ਜਿਸ ਦੀ ਤਾਕਤ ਸਾਹਮਣੇ ਦਿੱਲੀ ਦੀ ਸਰਕਾਰ ਨਹੀਂ ਸੀ ਅੱੜ ਸਕੀ, ਹੈਰਾਨ ਸੀ ਕਿ ਇਹ ਲੋਕ ਇਤਨੇ ਬਹਾਦਰ ਅਤੇ ਦਲੇਰ ਕੌਣ ਹਨ ਜੋ ਉਸ ਨੂੰ ਵੀ ਲੁਟਦੇ ਜਾ ਰਹੇ ਹਨ?

ਉਸ ਵੇਲੇ ਪੰਜਾਬ ਦੇ ਨਵਾਬ, ਜ਼ਕਰੀਆ ਖ਼ਾਨ ਕੋਲੋਂ ਜਦ ਇਨਾਂ ਲੁਟਣ ਵਾਲੇ ਅਤੇ ਲੜਕੇ ਲੜਕੀਆਂ ਛੁੜਾ ਕੇ ਲੈ ਜਾਣ ਵਾਲੇ ਲੋਕਾਂ ਬਾਰੇ ਨਾਦਰਸ਼ਾਹ ਨੇ ਪੁਛਿਆ ਤਾਂ ਉਸ ਨੇ ਸਿੱਖਾਂ ਦੀ ਬਹਾਦਰੀ ਦੀਆਂ ਹੋਰ ਗੱਲਾਂ ਦੇ ਨਾਲ ਇਕ ਗੱਲ ਇਹ ਵੀ ਦਸੀ ਸੀ ਕਿ ਇਹਨਾਂ ਦੇ ਮੁਰਸ਼ਦ (ਗੁਰੂ) ਨੇ ਇਹਨਾਂ ਨੂੰ ਇਕ ਐਸਾ ਆਬੇ-ਹਯਾਤ (ਅੰਮ੍ਰਿਤ) ਪਿਲਾਇਆ ਹੈ ਜਿਸ ਨੂੰ ਪੀ ਕੇ ਇਹ ਕਾਇਰ (ਬੁਜ਼ਦਿਲ) ਵੀ ਸੇਰ ਹੋ ਜਾਂਦੇ ਹਨ। ਪੰਥ ਪ੍ਰਕਾਸ਼ ਵਿਚ ਇਸ ਤਰਾਂ ਲਿਖਿਆ ਹੋਇਆ ਹੈ।-

*ਮੁਰਸ਼ਦ ਇਨ ਕਾ ਵਲੀ ਭਇਓ ਹੈ*
*ਇਨ ਕੋ ਆਬਿ-ਹਯਾਤ ਦਇਓ ਹੈ.*
*ਗਜ਼ਬ ਅਸਰ ਇਸ ਕਾ ਹਮ ਦੇਖਾ*
*ਬੁਜ਼ਦਿਲ ਹੋਵਤ ਸ਼ੇਰ ਬਸੇਖਾ।*

ਮੇਰੇ ਨੌਜਵਾਨ ਵੀਰ! ਜਿਸ ਅੰਮ੍ਰਿਤ ਦੀ ਸਲਾਘਾ ਲਾਹੋਰ

ਦਾ ਗਵਰਨਰ ਜ਼ਕਰੀਆ ਖਾਨ, ਨਾਦਰਸ਼ਾਹ ਅਗੇ ਕਰਦਾ ਹੈ, ਕੀ ਤੈਨੂੰ ਉਸ ਅੰਮ੍ਰਿਤ ਦੀ ਸ਼ਕਤੀ ਬਾਰੇ ਕੁਝ ਹੋਰ ਵੀ ਯਾਦ ਹੈ?

ਦੋ ਸੌ ਸਾਲ ਹੀ ਹੋਏ ਜਦੋਂ ਅਹਿਮਦ ਸ਼ਾਹ ਅਬਦਾਲੀ ਹਜ਼ਾਰਾਂ ਬੁਰਛੇ ਪਠਾਨਾਂ ਦੀ ਫੌਜ ਲੈ ਕੇ ਭਾਰਤ ਆਇਆ ਸੀ। ਬੜੇ ਬੜੇ ਭਾਰਤੀ ਜੋਧੇ, ਰਾਜਪੂਤ ਮਰਹੱਟੇ ਅਤੇ ਜਾਟ ਇਹ ਸਾਰੇ ਬਹਾਦਰ ਅਖਵਾਉਣ ਵਾਲੇ ਉਸ ਹੱਥੋਂ ਬੇਪਤ ਹੀ ਨਹੀਂ ਸੀ ਹੋਏ ਸਗੋਂ ਲੱਖਾਂ ਰੁਪਇਆਂ ਦਾ ਸੋਨਾ, ਚਾਂਦੀ ਇਹਨਾਂ ਦੇ ਘਰਾਂ ਅਤੇ ਮੰਦਰਾਂ ਵਿਚੋਂ ਉਹ ਕੱਢ ਕੇ ਲੈ ਗਿਆ ਸੀ।

ਉਸ ਇਥੇ ਹੀ ਬਸ ਨਹੀਂ ਸੀ ਕੀਤੀ, ਸਗੋਂ ਸਾਡੇ ਦੇਸ਼ ਦੀਆਂ 18000 ਸੁੰਦਰ ਲੜਕੀਆਂ ਭੇਡਾਂ-ਬਕਰੀਆਂ ਵਾਂਗ ਹੱਕ ਕੇ ਲੈ ਤੁਰਿਆ ਸੀ। ਪਰ ਅਫਸੋਸ! ਕਿਸੇ ਭਾਰਤ ਮਾਂ ਦੇ ਪੁਤਰ ਨੇ ਆਹ ਨਾ ਮਾਰੀ ਅਤੇ ਨਾਂਹ ਹੀ ਇਨਾਂ ਨੂੰ ਛੁਡਾਉਣ ਲਈ ਕੋਈ ਅੱਗੇ ਹੋਇਆ।

ਜਦ ਅਬਦਾਲੀ ਪੰਜਾਬ ਵਿਚੋਂ ਲੰਘ ਕੇ ਵਾਪਸ ਆਪਣੇ ਦੇਸ਼ ਜਾ ਰਿਹਾ ਸੀ ਤਾਂ ਉਸ ਵੇਲੇ ਅੰਮ੍ਰਿਤਧਾਰੀ ਸਿੰਘਾਂ ਦੇ ਜਥੇ ਦੇ ਜਥੇਦਾਰ ਸ: ਜਸਾ ਸਿੰਘ (ਆਹਲੂਵਾਲੀਆ) ਹੀ ਸਨ ਜਿਨ੍ਹਾਂ ਦੇ ਅੰਦਰ ਸਿੱਖੀ ਖੂਨ ਖੋਲਿਆ ਅਤੇ ਮਹਿਸੂਸ ਕੀਤਾ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸੰਤ ਸਿਪਾਹੀਆਂ ਦੇ ਹੁੰਦਿਆਂ ਇਸ ਤਰ੍ਹਾਂ ਭਾਰਤ ਦੀ ਇਜ਼ਤ ਕਿਸ ਤਰ੍ਹਾਂ ਲੁਟੀ ਜਾ ਸਕਦੀ ਹੈ?

ਜਥੇਦਾਰ ਜੀ ਨੇ ਖਾਲਸੇ ਨੂੰ ਇਕ ਦਮ ਤਿਆਰ ਹੋਣ ਲਈ ਹੁਕਮ ਦਿੱਤਾ। ਉਨਾਂ ਨੂੰ ਦਸਿਆ ਗਿਆ ਕਿ ਲੰਗਰ ਤਿਆਰ ਹੋ ਰਿਹਾ ਹੈ। ਪਰ ਜਥੇਦਾਰ ਜੀ ਨੇ ਕਿਹਾ ਕਿ ਲੰਗਰ

ਕੈਦੀ ਬੱਚੇ-ਬੱਚੀਆਂ ਨੂੰ ਖੁਆ ਕੇ ਹੀ ਖਾਵਾਂਗੇ।

ਜਥੇਦਾਰ ਜੀ ਦਾ ਹੁਕਮ ਕੌਣ ਮੋੜ ਸਕਦਾ ਸੀ? ਸੋ ਜਿਤਨੇ ਵੀ ਮੁਠੀ ਭਰ ਸਿੰਘ ਸਨ, ਤਿਆਰ ਹੋ ਗਏ। ਇਤਿਹਾਸ 'ਚ ਲਿਖਿਆ ਹੈ ਕਿ ਇਸ ਧੁਹੜੇ ਜਿਹੇ ਸਿੰਘਾਂ ਦੇ ਟੋਲੇ ਨੇ ਦੁਸ਼ਮਣ ਦੇ ਉਸ ਟੋਲੇ ਉਤੇ, ਜੋ 18000 ਜਵਾਨ ਲੜਕੀਆਂ ਨੂੰ ਘੇਰੀ ਬੈਠਾ ਸੀ, ਰਾਤ ਨੂੰ ਅਚਾਨਕ ਐਸਾ ਮਾਰੂ ਹਮਲਾ ਕੀਤਾ ਕਿ ਪਲਾਂ 'ਚ ਕਈ ਪਠਾਨ ਵੱਢੇ ਟੁਕੇ ਗਏ ਅਤੇ ਬਾਕੀ ਘਬਰਾ ਕੇ ਨਸ ਗਏ।

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੇ ਪਾਏ ਪੂਰਨਿਆਂ ਉਤੇ ਚਲਣ ਵਾਲੇ ਅੰਮ੍ਰਿਤਧਾਰੀ ਸਿੰਘਾਂ ਨੇ ਅਬਦਾਲੀ ਦੀ ਕੈਦ ਤੋਂ ਛੁੜਾ ਕੇ ਉਨਾਂ ਲੜਕੀਆਂ ਨੂੰ ਆਪਣੇ ਡੇਰੇ ਲਿਆਂਦਾ, ਲੰਗਰ ਛਕਾਇਆ ਤੇ ਮਗਰੋਂ ਆਪ ਛਕਿਆ। ਮਗਰੋਂ ਉਹਨਾ ਸਭ ਨੂੰ ਘਰੋ ਘਰੀ ਪਹੁੰਚਾਇਆ।

ਇਸ ਸਾਰੀ ਘਟਨਾ ਨੂੰ ਪ੍ਰਸਿਧ ਆਰੀਆ ਸਮਾਜੀ ਇਤਿਹਾਸਕਾਰ ਸਰ ਗੋਕਲ ਚੰਦ ਨਾਰੰਗ ਨੇ ਆਪਣੀ ਪੁਸਤਕ **(Transformation of Sikhism)** ਵਿਚ ਲਿਖਿਆ ਹੈ। ਇਸ ਘਟਨਾ ਤੋਂ ਸ. ਜੱਸਾ ਸਿੰਘਾ ਨੂੰ ਬੰਦੀ ਛੋੜ ਕਿਹਾ ਜਾਣ ਲਗ ਪਿਆ ਅਤੇ ਉਸ ਦੀ ਸੂਰਮਗਤੀ ਨੇ ਉਸ ਨੂੰ ਹਿੰਦੂਆਂ ਅੰਦਰ ਹੋਰ ਹਰਮਨ ਪਿਆਰਾ ਬਣਾ ਦਿਤਾ......ਆਦਿ......।

ਮੇਰੇ ਵੀਰ! ਕੀ ਤੂੰ ਕਦੀ ਸੋਚਿਆ ਹੈ ਕਿ ਜਿਸ ਕੌਮ ਨਾਲ ਤੂੰ ਸਬੰਧ ਰਖਦਾ ਹੈਂ ਉਹ ਕੌਮ ਕਿਤਨੇ ਧਰਮੀਆ ਦੀ ਹੈ?

ਇਸ ਛੋਟੀ ਜਿਹੀ ਕੌਮ ਵਿਚ ਧਰਮ ਉਤੇ ਮਰ ਮਿਟਨ ਵਾਲਿਆਂ ਦੀ ਗਿਣਤੀ ਦੀ ਲਿਸਟ ਬੜੀ ਲੰਮੀ ਹੈ। ਤੈਨੂੰ ਸ਼ਾਇਦ ਯਾਦ ਹੀ ਹੋਵੇਗਾ ਕਿ ਭਾਈ ਤਾਰੂ ਸਿੰਘ ਜੀ ਦੀ

ਖੋਪਰੀ ਇਸ ਲਈ ਛੈਣੀ-ਹਥੌੜੇ ਨਾਲ ਲਾਹ ਦਿਤੀ ਗਈ ਸੀ ਕਿ ਉਸ ਨੇ ਧਰਮੀ ਹੋਣ ਦੀ ਪਹਿਲੀ ਅਤੇ ਜ਼ਰੂਰੀ ਵੱਡੀ ਨਿਸ਼ਾਨੀ ਕੇਸ ਕਟਾਉਣੇ ਨਹੀਂ ਸਨ ਮੰਨੇ।

ਭਾਈ ਮਨੀ ਸਿੰਘ ਜੀ ਨੇ ਬੰਦ-ਬੰਦ ਕਟਵਾ ਲੈਣੇ ਪ੍ਰਵਾਨ ਕਰ ਲਏ ਸਨ। ਪਰ ਧਰਮ ਅਤੇ ਸਚਾਈ ਨੂੰ ਲਾਜ ਨਹੀਂ ਸੀ ਲਗਣ ਦਿਤੀ।

ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਜੀ ਦਾ ਕੇਵਲ ਇਕੋ ਕਸੂਰ ਸੀ ਕਿ ਉਹ ਸਿੱਖ ਧਰਮ ਛੱਡਣਾ ਨਹੀਂ ਸਨ ਮੰਨੇ। ਇਸ ਗੱਲ ਬਦਲੇ ਇਨਾਂ ਦੋਹਾਂ ਪਿਉ-ਪੁਤਰਾਂ ਨੂੰ ਚਰਖੜੀਆਂ ਉਤੇ ਚਾੜ੍ਹ ਕੇ ਤੂੰਬਾ ਤੂੰਬਾ ਕਰ ਦਿਤਾ ਗਿਆ ਸੀ। ਪਰ ਕੀ ਮਜਾਲ ਕਿਸੇ ਇਕ ਨੇ ਵੀ 'ਸੀ' ਜਾਂ 'ਹਾਏ' ਕੀਤਾ ਹੋਵੇ।

ਇਹ ਦੁਨੀਆ ਜਾਣਦੀ ਹੈ ਕਿ ਬੰਦਾ ਸਿੰਘ ਬਹਾਦਰ ਦੇ ਜੀਉਂਦੇ ਜੀਅ ਗਰਮ ਜੰਬੂਰਿਆਂ ਨਾਲ ਮਾਸ ਨੋਚ ਨੋਚ ਕੇ ਸ਼ਹੀਦ ਹੋਣਾ ਵੇਖ ਕੇ ਦੁਸ਼ਮਣ ਵੀ ਤ੍ਰਾਹ ਤ੍ਰਾਹ ਕਰ ਉਠੇ ਸਨ। ਪਰ ਧੰਨ ਸਨ ਉਹ ਗੁਰੂ ਕੇ ਲਾਲ ਜਿਹੜੇ ਇਹੋ ਜਿਹੇ ਅਨੇਕਾਂ ਦੁਖ ਝਲਦੇ ਰਹੇ ਪਰ ਧਰਮ ਵਲੋਂ ਮੁਖ ਮੋੜਨ ਦਾ ਨਾਂ ਨਹੀਂ ਸਨ ਲੈਂਦੇ ।

**ਮੇਰੇ ਵੀਰ!** ਕੇਵਲ ਸਿੰਘਾਂ ਨੇ ਹੀ ਨਹੀਂ ਸਗੋਂ ਸਾਡੀਆਂ ਸਤਿਕਾਰ ਯੋਗ ਬਜੁਰਗ ਮਾਤਾਵਾਂ ਤੇ ਭੈਣਾਂ ਨੇ ਵੀ ਕੋਈ ਘਟ ਕੁਰਬਾਨੀਆਂ ਨਹੀਂ ਕੀਤੀਆਂ। ਇਹਨਾ ਧਰਮੀ ਮਾਤਾਵਾਂ ਨੇ ਆਪਣੇ ਛੋਟੇ ਛੋਟੇ ਬਚਿਆਂ ਦੇ ਟੋਟੇ ਕਰਵਾ ਕੇ ਉਨਾਂ ਦਾ ਹਾਰ ਆਪਣੇ ਗਲਾਂ ਵਿਚ ਤਾਂ ਪੁਆਉਣੇ ਮਨਜ਼ੂਰ ਕਰ ਲਏ ਪਰ ਕੀ ਮਜਾਲ ਕਿਸੇ ਇਕ ਨੇ ਵੀ ਧਰਮ ਤੋਂ ਮੂੰਹ ਮੋੜਿਆ ਹੋਵੇ?

# ਹੇ ਧਰਮੀ ਸਿੰਘਾਂ ਦੀ ਸੰਤਾਨ!

ਕੀ ਤੈਨੂੰ ਹਿੰਦੁਸਤਾਨ ਦੇ ਬਾਦਸ਼ਾਹ, ਬਹਾਦਰ ਸ਼ਾਹ ਦਾ ਉਹ ਹੁਕਮ ਯਾਦ ਹੈ ਜੋ ਉਸ ਨੇ 10 ਦਸੰਬਰ 1710 ਨੂੰ ਇਨਾਂ ਸ਼ਬਦਾਂ ਵਿਚ ਦਿਤਾ ਸੀ :—

ਨਾਨਕ ਪ੍ਰਸਤਾਂ ਰਾ ਹਰ ਜਾ ਕਿ ਬਾਇੰਦ ਬਾ ਕਤਲ ਰਸਾਨੇਦ।

ਭਾਵ ਨਾਨਕ ਨਾਮ ਲੇਵਾ ਜਿਥੇ ਵੀ ਹੋਣ, ਕਤਲ ਕਰ ਦਿਤੇ ਜਾਣ।

**ਮੇਰੇ ਵੀਰ!** ਇਸ ਤਰਾਂ ਦੇ ਹੁਕਮ ਬਾਦਸ਼ਾਹ ਫਰਖ਼ ਸੀਅਰ ਨੇ ਵੀ ਦਿੱਲੀ ਦੇ ਤਖ਼ਤ ਉਤੇ ਬੈਠਦਿਆਂ ਦਿਤੇ ਸਨ।

ਮੁਸਲਮਾਨ ਇਤਿਹਾਕਾਰ ਸਯਦ ਮੁਹੰਮਦ ਲਤੀਫ਼ ਆਪਣੀ ਪੁਸਤਕ "ਪੰਜਾਬ ਦਾ ਇਤਿਹਾਸ" ਵਿਚ ਲਿਖਦਾ ਹੈ ਕਿ ਜਦੋਂ ਜ਼ਕਰੀਆਂ ਖਾਨ, ਯਹੀਯਾ ਖਾਨ ਅਤੇ ਮੀਰ ਮੰਨੂੰ ਲਾਹੌਰ ਦੇ ਹਾਕਮ (ਗਵਰਨਰ) ਰਹੇ, ਉਨਾਂ ਸਮਿਆਂ ਵਿਚ ਹਰ ਰੋਜ਼ ਹਜ਼ਾਰਾਂ ਸਿਖ ਬਾਹਿਰ ਤੋਂ ਫੜੇ ਆਉਂਦੇ ਅਤੇ ਲਾਹੌਰ ਦੀਆਂ ਗਲੀਆਂ ਵਿਚ ਦਿਨ ਦੀਵੀਂ ਸਰੇ ਬਜ਼ਾਰ ਕਤਲ ਕਰ ਦਿਤੇ ਜਾਂਦੇ। ਪਰ ਕੋਈ ਵੀ ਮੌਤੋਂ ਬਚ ਨਿਕਲਣ ਲਈ ਤਰਲਾ ਨਾ ਲੈਂਦਾ, ਸਗੋਂ ਖੁਸ਼ੀ ਖੁਸ਼ੀ ਇਉਂ ਗਾਉਂਦੇ ਸ਼ਹੀਦ ਹੁੰਦੇ :

**ਮੰਨੂੰ ਸਾਡੀ ਦਾਤਰੀ ਅਸੀਂ ਮੰਨੂੰ ਦੇ ਸੋਏ,**
**ਜਿਉਂ ਜਿਉਂ ਮੰਨੂੰ ਵਢਦਾ, ਅਸੀਂ ਦੂਨ ਸਵਾਏ ਹੋਏ**

ਮੇਰੇ ਵੀਰ! ਯਾਦ ਰੱਖ, ਬੁਹੜੇ ਕੀਤੇ ਨੂੰ ਮਨੁਖ ਆਪਣੇ ਵੈਰੀ ਦੀ ਚੰਗਿਆਈ ਕਦੇ ਨਹੀਂ ਦੱਸਦਾ।

ਜਿਸ ਕਿਸੇ ਨੂੰ ਉਸ ਦੇ ਦੁਸ਼ਮਨ ਵੀ ਚੰਗਾ ਕਹਿੰਦੇ ਹੋਣ ਉਸ ਦੇ ਚੰਗੇ ਹੋਣ ਵਿਚ ਕੋਈ ਸ਼ੱਕ ਨਹੀਂ ਰਹਿੰਦਾ। ਉਪਰ ਦਿਤੇ ਦੋ ਅਨਮਤੀ ਇਤਿਹਾਸਕਾਰਾਂ (ਸਰ ਗੋਕਲ ਚੰਦ ਨਾਰੰਗ ਅਤੇ ਸੱਯਦ ਮੁਹੰਮਦ ਲਤੀਫ਼) ਤੋਂ ਇਲਾਵਾ ਇਕ ਹੋਰ ਕੱਟੜ ਮੁਸਲਮਾਨ ਇਤਿਹਾਸਕਾਰ ਕਾਜ਼ੀ ਨੂਰ ਮੁਹੰਮਦ ਆਪਣੀ ਪੁਸਤਕ "ਜੰਗ ਨਾਮਾ" ਵਿਚ ਸਿੱਖਾਂ ਦਾ ਵਰਣਨ ਕਰਦਿਆਂ ਸਿੱਖ ਸ਼ਬਦ ਦੀ ਥਾਂ 'ਸੱਗ' ਸ਼ਬਦ ਵਰਤਦਾ ਹੈ (ਸੱਗ ਫਾਰਸੀ ਦਾ ਸ਼ਬਦ ਹੈ ਅਤੇ ਇਸ ਦਾ ਅਰਥ ਹੈ- ਕੁੱਤਾ)

ਉਹ ਸਿੱਖਾਂ ਬਾਰੇ ਇਸ ਕਿਤਾਬ 'ਚ ਇਉਂ ਲਿਖਦਾ ਹੈ :—

(1) ਉਹ ਸੱਗ-(ਕੁਤੇ) (ਭਾਵ ਸਿਖ) ਕਿਸੇ ਔਰਤ ਦਾ, ਭਾਵੇਂ ਉਹ ਕਿਸੇ ਤਕੜੇ ਘਰ ਦੀ ਹੋਵੇ ਜਾਂ ਕਮੀਨ ਘਰ ਦੀ ਹੋਵੇ, ਉਸ ਦੇ ਗਹਿਣੇ ਅਤੇ ਧਨ ਮਾਲ ਨੂੰ ਕਦੀ ਨਹੀਂ ਲੁਟਦੇ।

(2) ਇਨਾ ਕੁਤਿਆਂ (ਸਿੱਖਾਂ) ਵਿਚ ਵਿਭਚਾਰੀ ਹੋਣ ਦਾ ਨਾਂ ਨਿਸ਼ਾਨੀ ਨਹੀਂ ਤੇ ਨਾਹੀਂ ਇਹ ਚੋਰੀ ਕਰਦੇ ਹਨ। ਔਰਤ (ਇਸਤਰੀ) ਜਵਾਨ ਹੋਵੇ ਭਾਵੇਂ ਬੁਢੀ ਇਹ ਉਸ ਨੂੰ ਬੁੜੀਆਂ (ਬੁੱਢੀ) ਕਹਿਕੇ ਬੁਲਾਉਂਦੇ ਹਨ।

(3) ਇਹਨਾਂ ਕੁਤਿਆਂ (ਸਿੱਖਾਂ) ਵਿਚ ਚੋਰ ਕੋਈ ਹੁੰਦਾ ਹੀ ਨਹੀਂ। ਸੰਨ੍ਹ ਮਾਰਨ ਵਾਲਾ ਤਾਂ ਇਹਨਾਂ ਨੀਚਾਂ (ਸਿੱਖਾਂ) ਵਿਚ ਜਮਦਾ ਹੀ ਨਹੀਂ .......... ਇਹ ਜ਼ਨਾਹਕਾਰ (ਵਿਭਚਾਰੀ) ਅਤੇ ਚੋਰ ਨਾਲ ਕਦੀ ਭਾਈ ਚਾਰਾ ਨਹੀਂ ਪਾਉਂਦੇ ..........

ਕਾਜ਼ੀ ਨੂਰ ਮੁਹੰਮਦ ਇਉਂ ਲਿਖਦਾ ਲਿਖਦਾ ਸਿੰਘਾਂ ਦੀ ਵਡਿਆਈ ਤੋਂ ਇਤਨਾ ਪ੍ਰਭਾਵਤ ਹੁੰਦਾ ਹੈ ਕਿ ਅਖੀਰ

'ਚ ਆਪ ਲਿਖੇ ਬਿਨਾਂ ਨਹੀਂ ਰਹਿ ਸਕਿਆ ਕਿ ਇਹਨਾਂ ਕੁਤਿਆਂ ਨੂੰ ਕੁੱਤਾ ਨਾ ਕਹੋ, ਕਿਉਂਕਿ ਇਹ ਤਾਂ ਸ਼ੇਰ ਹਨ ਅਤੇ ਲੜਾਈ ਦੇ ਮੈਦਾਨ ਵਿਚ ਬਹਾਦਰਾਂ ਨਾਲ ਜੂਝਣ ਸਮੇਂ ਸ਼ੇਰਾਂ ਵਾਂਗ ਦਲੇਰ ਹਨ।

## ਸਿਫਤਾਂ ਵਾਲੀ ਕੌਮ ਨਾਲ ਸੰਬੰਧ ਰੱਖਣ ਵਾਲੇ

ਮੇਰੇ ਵੀਰ! ਕੀ ਤੂੰ ਕਦੀ ਸੋਚਿਆ ਹੈ ਕਿ ਜਿਸ ਦੇ ਕੌਮੀ ਗੁਣਾਂ ਨੂੰ ਦੁਸ਼ਮਨਾਂ ਨੇ ਵੀ ਸਲਾਹਿਆ ਹੈ ਉਹ ਗੁਣ ਤੇਰੀ ਕੌਮ ਵਿਚ ਕਿਸ ਤਰਾਂ ਆਏ ਸਨ?

ਜਿਨਾਂ ਗੁਣਾਂ ਦੀ ਤੇਰੇ ਦੁਸ਼ਮਣਾਂ ਨੇ ਵੀ ਪ੍ਰਸੰਸਾ ਕੀਤੀ ਹੈ ਉਨਾਂ ਬਾਰੇ ਕਦੇ ਤੂੰ ਸੋਚਿਆ ਹੈ ਕਿ ਕੀ ਹੁਣ ਵੀ ਉਹ ਗੁਣ ਤੇਰੇ ਵਿਚ ਹਨ?

ਔਰੰਗਜ਼ੇਬ, ਬਹਾਦਰ ਸ਼ਾਹ, ਫ਼ਰਖਸੀਅਰ ਵਰਗੇ ਅਨੇਕਾਂ ਮੁਸਲਮਾਨ ਹੁਕਮਰਾਨ, ਸਿੰਘਾਂ ਨੂੰ ਮਾਰਦੇ ਥਕ ਗਏ ਪਰ ਉਹ ਸਿਖਾਂ ਦਾ ਖੁਰਾ ਖੋਜ ਨਹੀਂ ਮਿਟਾ ਸਕੇ। ਜਿਉਂ ਜਿਉਂ ਇਹ ਉਨਾਂ ਨੂੰ ਮਾਰਦੇ, ਸਿੱਖ ਆਪਣੇ ਧਰਮ ਵਿਚ ਹੋਰ ਪਰਪੱਕ ਹੁੰਦੇ ਅਤੇ ਵਧਦੇ ਫੂਲਦੇ।

ਅਖੀਰ ਸਮੇਂ ਦੀ ਸਰਕਾਰ ਨੇ ਆਪਣਾ ਰੁਖ ਬਦਲਿਆ ਤੇ ਇਹ ਚਾਲ ਚਲੀ ਕਿ ਕੁਝ ਇਕ ਸਿੱਖਾਂ ਨੂੰ ਨਵਾਬੀਆਂ ਤੇ ਸਰਦਾਰੀਆਂ ਦੇ ਲਾਲਚ ਦੇ ਕੇ ਬਾਕੀਆਂ ਨਾਲੋਂ ਤੋੜ ਦਿਤਾ ਜਾਏ। ਪਰ ਇਤਿਹਾਸ ਗਵਾਹ ਹੈ ਕਿ ਸਰਕਾਰ ਨੂੰ ਇਕ ਵੀ ਐਸਾ ਸਿੰਘ ਨਹੀਂ ਮਿਲਿਆ ਜੋ ਇਸ ਲਾਲਚ ਵਿਚ ਫਸ ਕੇ ਸਿੰਘਾਂ ਵਲੋਂ ਕੰਢ (ਪਿੱਠ) ਕਰਦਾ।

ਉਸ ਵੇਲੇ ਸਿੰਘ ਆਪਣਾ ਕੁਝ ਨਹੀਂ ਸਨ ਸਮਝਦੇ। ਉਹਨਾ ਵਿਚ ਨਿਜੀ ਸੁਆਰਥ ਕੋਈ ਨਹੀਂ ਸੀ। ਹਰ ਸਿੰਘ ਖਾਲਸੇ ਲਈ ਸੀ ਤੇ ਖਾਲਸਾ ਹਰ ਸਿੰਘ ਲਈ ਸੀ। ਨਿਜੀ ਮਾਲਕੀ ਨਹੀਂ ਸੀ। ਨਿਜੀ ਵਿਰਾਸਤ ਨਹੀਂ ਸੀ। ਸਾਰੇ ਬੱਚੇ ਬੱਚੀਆਂ ਖਾਲਸੇ ਦੀ ਸਨ। ਉਨ੍ਹਾਂ ਸਭ ਦੇ ਪਾਲਣ ਪੋਸਨ ਦੀ ਜ਼ਿੰਮੇਵਾਰੀ ਖਾਲਸੇ ਦੀ ਸੀ। ਖਾਲਸਾ ਇਕ ਸੰਗਠਨ ਸੀ ਜਿਸ ਤੇ ਸਭ ਸਾਂਝੀਵਾਲ ਸਨ। ਹਰ ਕੋਈ ਖਾਲਸੇ ਲਈ ਜੀਉਂਦਾ ਸੀ। ਇਸ ਤਰਾਂ ਖਾਲਸੇ ਅਤੇ ਗੁਰੂ ਖਾਲਸੇ ਵਿਚ ਕੋਈ ਫ਼ਰਕ ਨਹੀਂ ਸੀ।

ਇਸ ਤਰ੍ਹਾਂ ਦੇ ਜੀਵਨ ਜੀਉਣ ਕਰਕੇ ਅਸੀਂ ਅੱਜ ਵੀ ਅਰਦਾਸ ਵਿਚ ਰੋਜ਼ ਇਹ ਮੰਗ ਮੰਗਦੇ ਹਾਂ ਕਿ ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ। ਅਤੇ ਫਿਰ ਕਹਿੰਦੇ ਹਾਂ ਖਾਲਸਾ ਜੀ ਕੇ ਬੋਲ ਬਾਲੇ।

ਸਰੱਬਤ ਦਾ ਭਲਾ ਮੰਗਣ ਦੀ ਭਾਵਨਾ ਭਾਵੇਂ ਅੱਜ ਵੀ ਦੁਹਰਾਈ ਜਾਂਦੀ ਹੈ ਪਰ ਨਜ਼ਰ ਮਾਰ ਕੇ ਧਿਆਨ ਨਾਲ ਵੇਖੀਏ ਕਿ ਕੀ ਅੱਜ ਅਸੀਂ ਸਰਬੱਤ ਖਾਲਸੇ ਦੇ ਬੋਲ ਬਾਲੇ ਅਤੇ ਸਰਬਤ ਦੇ ਭਲੇ ਦੀ ਥਾਂ ਕਿਧਰੇ ਆਪਣੇ ਨਿਜੀ ਬੋਲ ਬਾਲੇ ਅਤੇ ਆਪਣੇ ਹੀ ਭਲੇ ਲਈ ਤਾਂ ਤਰਲੇ ਨਹੀਂ ਲੈ ਰਹੇ?

ਉਦੋਂ ਨਿਮਰਤਾ, ਸੇਵਾ ਭਾਵ, ਪਰਉਪਕਾਰ, ਸਿੰਘਾਂ ਦੇ ਵਿਸੇਸ਼ ਗੁਣ ਸਨ। ਹਰ ਸਿੰਘ ਜ਼ਬਤ ਅੰਦਰ ਬਝਾ ਹੋਇਆ ਸੀ। ਸਿੰਘ ਦੀ ਕਰਨੀ ਤੇ ਕਹਿਣੀ, ਭਾਵ ਜੋ ਕੁਝ ਉਹ

ਕਰਦਾ ਸੀ ਅਤੇ ਜਿਸ ਤਰਾਂ ਦੀ ਜੀਵਨ ਬਿਤਾਉਂਦਾ ਸੀ ਉਹ ਸਾਰਾ ਕਿਸੇ ਡਿਸਪਲਿਨ ਅੰਦਰ, ਕਿਸੇ ਜ਼ਬਤ ਅੰਦਰ ਰਹਿ ਕੇ ਹੀ ਕਰਦਾ ਸੀ। ਇਹੋ ਕਾਰਨ ਸੀ ਕਿ ਮੁੱਠੀ ਭਰ ਸਿੰਘਾਂ ਦੀਆਂ ਸਿਫਤਾਂ ਉਨਾਂ ਦੇ ਜਾਣ ਦੇ ਵੈਰੀ ਵੀ ਕਰਨ ਤੋਂ ਨਹੀਂ ਸਨ ਹਟੇ।

ਮੇਰੇ ਵੀਰ! ਤੈਨੂੰ ਪਤਾ ਹੀ ਹੋਵੇਗਾ ਕਿ ਡਸਿਪਲਿਨ ਕੀ ਹੈ? ਜ਼ਬਤ ਕੀ ਹੈ?

ਮੈਂ ਫਿਰ ਦੁਹਰਾ ਦੇਵਾਂ-। ਆਪਣੇ ਗੁਰੂ ਦੇ ਦਸੇ ਹੋਏ ਰਾਹ ਉਤੇ ਤੁਰਨ ਨੂੰ ਹੀ ਡਸਿਪਲਿਨ ਜਾਂ ਜ਼ਬਤ ਵਿਚ ਰਹਿਣਾ ਕਿਹਾ ਗਿਆ ਹੈ।

ਗੁਰੂ ਸਾਹਿਬ ਜਿਸ ਰਾਹ ਉਤੇ ਸਿੱਖ ਨੂੰ ਤੋਰਨਾ ਚਾਹੁੰਦੇ ਹਨ, ਉਸ ਰਾਹ ਦਾ ਗਿਆਨ ਉਹਨਾਂ ਨੇ ਆਪਣੀ ਪਵਿਤਰ ਬਾਣੀ ਵਿਚ ਦਿਤਾ ਹੋਇਆ ਹੈ। ਸੋ ਗੁਰਬਾਣੀ ਅਨੁਸਾਰ ਜੀਵਨ ਜੀਉਣਾ, ਗੁਰੂ ਦੇ ਦਸੇ ਰਾਹ ਉਤੇ ਤੁਰਨਾ ਹੀ ਡਸਿਪਲਿਨ ਵਿਚ ਰਹਿਣਾ ਕਿਹਾ ਗਿਆ ਹੈ।

ਜਿਵੇਂ:— ਆਪਣੇ ਆਪ ਨੂੰ ਸਿਹਤ ਮੰਦ (ਨਰੋਆ) ਰੱਖਣ ਲਈ ਅਸੀਂ ਕਈ ਵਾਰ ਨੇਮ (ਪ੍ਰਣ) ਕਰਦੇ ਹਾਂ ਕਿ ਰੋਜ ਸਵੇਰੇ ਉਠ ਕੇ ਸੈਰ ਕਰਿਆ ਕਰਾਂਗੇ, ਕਸਰਤ ਕਰਿਆ ਕਰਾਂਗੇ। ਇਸੇ ਤਰਾਂ ਆਪਣੀ ਚੰਗੀ ਸਿਹਤ ਲਈ ਇਹ ਵਸਤੂ ਖਾਇਆ ਕਰਾਂਗੇ ਜਾਂ ਇਹ ਨਸ਼ਾ ਜੋ ਸਿਹਤ ਲਈ ਬੜਾ ਹਾਨੀਕਾਰਕ ਹੈ, ਇਸ ਨੂੰ ਅਗੋਂ ਤੋਂ ਨਹੀਂ ਵਰਤਿਆ ਕਰਾਂਗੇ।

ਪਰ ਧਿਆਨ ਨਾਲ ਵੇਖਣ 'ਤੇ ਪਤਾ ਲਗਦਾ ਹੈ ਕਿ ਮਨੁੱਖ 99 ਪ੍ਰਤੀਸ਼ਤ ਇਹੋ ਜਿਹੇ ਆਪਣੇ ਕੀਤੇ ਨੇਮ, ਆਪਣੇ ਕੀਤੇ ਫੈਸਲੇ ਜਾਂ ਪ੍ਰਣ ਨਹੀਂ ਨਿਭਾ ਪਾਉਂਦੇ-ਜਾਂ ਇਸ ਵੱਲੋਂ ਕੀਤੇ ਪ੍ਰਣ ਟੁਟ ਜਾਂਦੇ ਹਨ।

ਬਹੁਤੀ ਵਾਰ ਚੰਗੀਆਂ ਆਦਤਾਂ ਗ੍ਰਹਿਣ ਕਰਨ ਅਤੇ ਮਾੜੀਆਂ ਗਲਾਂ ਛਡਣ ਵਿਚ ਮਨੁਖ ਲਾ ਪ੍ਰਵਾਹੀ ਤੇ ਸੁਸਤੀ ਕਰ ਜਾਂਦਾ ਹੈ ਅਤੇ ਇਹ ਲਾਪਰਵਾਹੀ ਜਾਂ ਸੁਸਤੀ ਹੋਲੀ ਹੋਲੀ ਆਦਤ ਦਾ ਰੂਪ ਧਾਰਨ ਕਰ ਜਾਂਦੀ ਹੈ ਅਤੇ ਇਹ ਆਦਤ ਐਸੀ ਪੱਕ ਜਾਂਦੀ ਹੈ ਕਿ ਫਿਰ ਇਸ ਨੂੰ ਬਦਲਨਾ ਬਹੁਤ ਔਖਾ ਹੋ ਜਾਂਦਾ ਹੈ। ਜਿਸ ਕਰਕੇ ਮਨੁੱਖ ਚੰਗੀ ਸਿਹਤ ਵਲੋਂ ਜਾਂ ਚੰਗੀਆਂ ਆਦਤਾਂ ਨ ਹੋਣ ਕਾਰਨ ਦੁਖੀ ਹੋਇਆ ਫਿਰਦਾ ਹੈ।

ਆਪਣੇ ਕੀਤੇ ਨੇਮ (ਪ੍ਰਣ) ਆਪ ਨਿਭਾ ਸਕਣ ਦੀ ਸਮਰਥਾ ਘਟ ਜਾਂ ਨਾਂਹ ਰੱਖਣ ਕਾਰਨ ਗੁਰਬਾਣੀ ਵਿਚ ਗੁਰੂ ਦੀ ਸ਼ਰਨ ਲੈਣ ਲਈ ਬੜਾ ਜ਼ੋਰ ਦਿਤਾ ਗਿਆ ਹੈ।

ਗੁਰੂ ਦੀ ਸ਼ਰਨ ਲੈਣ ਤੋਂ ਭਾਵ ਇਹ ਹੈ ਕਿ ਗੁਰੂ ਦੇ ਦਸੇ ਰਸਤੇ ਉਤੇ ਤੁਰਦਿਆਂ ਸੁਸਤੀ ਅਤੇ ਲਾਪ੍ਰਵਾਹੀ ਨੂੰ ਦੂਰ ਕਰਨ ਲਈ ਗੁਰੂ ਦੇ ਸਨਮੁਖ ਹੋ ਕੇ ਅਰਦਾਸ ਕੀਤੀ ਜਾਏ, ਬੇਨਤੀ ਕੀਤੀ ਜਾਏ। ਕਿਉਂਕਿ ਗੁਰੂ ਦੀ ਸ਼ਰਨ ਵਿਚ ਆ ਕੇ ਕੀਤੇ ਪ੍ਰਣ ਸਿਰੇ ਚਾੜਨ ਲਈ ਗੁਰੂ ਵਲੋਂ ਬੱਲ ਮਿਲਦਾ ਹੈ, ਸਹਾਇਤਾ ਮਿਲਦੀ ਹੈ।

ਗੁਰੂ ਨੂੰ ਵੀ ਸ਼ਰਨ ਪਏ ਹੋਏ ਦੀ ਲਾਜ ਪਾਲਣੀ ਪੈਂਦੀ

ਹੈ। ਕਿਉਂਕਿ ਇਹ ਉਸ ਦਾ ਆਪਣਾ ਬਿਰਧ ਗੁਰਬਾਣੀ 'ਚ ਲਿਖਿਆ ਹੋਇਆ ਹੈ :-

**ਜੋ ਸ਼ਰਨ ਆਵੈ, ਤਿਸ ਕੰਠ ਲਾਵੈ**

**ਇਹ ਬਿਰਧ ਸੁਆਮੀ ਸੰਦਾ।**

ਗੁਰੂ ਆਪਣੇ ਬਿਰਧ ਦੀ ਲਾਜ ਆਪ ਪਾਲਦਾ ਆਇਆ ਹੈ ਤੇ ਪਾਲਦਾ ਰਹੇਗਾ। ਸੇਵਕ ਨੂੰ ਲੋੜ ਹੈ, ਤਨੋ ਮਨੋ ਸ਼ਰਨ ਵਿਚ ਆਵੇ।

**ਮੇਰੇ ਵੀਰ** ! ਤੈਨੂੰ ਯਾਦ ਹੋਵੇ, ਪੁਰਾਤਨ ਅਤੇ ਨਵੀਨ ਸਿੰਘ, ਜਿਨ੍ਹਾਂ ਦੀਆਂ ਸਿਫਤਾਂ ਦੁਸ਼ਮਨ ਅਤੇ ਦੂਜੇ ਧਰਮਾਂ ਵਾਲੇ ਕਰਦੇ ਹਨ, ਉਹ ਤਨੋ ਮਨੋ ਗੁਰੂ ਦੀ ਸ਼ਰਨ ਵਿਚ ਆ ਕੇ ਗੁਰੂ ਦੇ ਦਸੇ ਹੋਏ ਤਰੀਕੇ ਨਾਲ ਹੀ ਜੀਵਨ ਬਿਤਾਉਂਦੇ ਸਨ। ਉਹ ਸਿਖੀ ਡਸਿਪਲਿਨ (ਜ਼ਬਤ) ਵਿਚ ਪੂਰੀ ਤਰ੍ਹਾਂ ਰਹਿੰਦੇ ਹਨ।

ਆਪਨੇ ਆਪ ਨੂੰ ਧਰਮੀ, ਪਰਉਪਕਾਰੀ-ਬਹਾਦਰ ਸਿੰਘਾਂ ਦੀ ਸੰਤਾਨ ਅਖਵਾਉਣ ਵਾਲੇ **ਮੇਰੇ ਵੀਰ**! ਕੀ ਤੂੰ **ਵੀ ਗੁਰੂ ਦੀ ਸ਼ਰਨ ਵਿਚ ਰਹਿਣ ਵਾਲਾ, ਗੁਰੂ ਦੇ ਦੱਸੇ ਹੋਏ ਰਾਹ ਉਤੇ ਤੁਰਨ ਵਾਲਾ ਸਿਖ ਹੈਂ** ? ਸੋਚ ਕਿ ਕੀ ਤੂੰ ਵੀ ਸਿਖੀ ਡਸਿਪਲਿਨ ਵਿਚ ਰਹਿ ਰਿਹਾ ਏਂ?

**ਮੇਰੇ ਵੀਰ**! ਤੈਨੂੰ ਪਤਾ ਹੋਣਾ ਚਾਹੀਦਾ ਹੈ :- ਜ਼ਬਤ ਜਾਂ ਡਸਿਪਲਿਨ ਵਿਚ ਰਹਿਣ ਨੂੰ ਸਿਖ ਬੋਲੀ ਵਿਚ ਰਹਿਤ ਵਿਚ ਰਹਿਣਾ ਕਿਹਾ ਗਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਡਸਿਪਲਿਨ

(ਜ਼ਬਤ ਜਾ ਰਹਿਤ) ਵਿਚ ਨਾ ਰਹਿਣ ਵਾਲੇ ਬਾਰੇ ਇਉਂ ਲਿਖਦੇ ਹਨ : **ਰਹਿਤ ਬਿਨਾਂ ਨਹਿ ਸਿਖ ਕਹਾਵੈ**
**ਰਹਿਤ ਬਿਨਾ ਦਰ ਚੋਟਾਂ ਖਾਵੈ ॥**

ਗੁਰੂ ਸਾਹਿਬ ਹੋਰ ਕਹਿੰਦੇ ਹਨ :-

***ਰਹਿਣੀ (ਰਹਿਤ ਵਿਚ) ਰਹੇ ਸੋਈ ਸਿੱਖ ਮੇਰਾ॥***

ਇਸ ਤਰਾਂ ਸਿੱਖੀ ਦੀ ਪਹਿਲੀ ਤੇ ਜਰੂਰੀ ਰਹਿਤ ਬਾਰੇ ਇਸ ਤਰਾਂ ਲਿਖਿਆ ਹੋਇਆ ਹੈ :—

***ਪ੍ਰਿਥਮ ਰਹਿਤ ਯਿਹ ਜਾਣ, ਖੰਡੇ ਕੀ ਪਾਹੁਲ ਛਕੈ।***
***ਸੋਈ ਸਿੰਘ ਪ੍ਰਧਾਨ, ਅਵਰ ਨਾ ਪਾਹੁਲ ਜੋ ਲਏ।***

ਸੋ ਪਹਿਲੀ ਤੇ ਜਰੂਰੀ ਰਹਿਤ (ਡਸਿਪਲਿਨ) ਵਿਚ ਰਹਿਣਾ ਖੰਡੇ ਦਾ ਅੰਮ੍ਰਿਤ ਛਕਣਾ ਹੈ।ਅੰਮ੍ਰਿਤ ਛਕਣਾ ਹੀ ਡਸਿਪਲਿਨ ਵਿਚ ਰਹਿਣ ਦਾ ਗੁਰੂ ਅੱਗੇ ਪ੍ਰਣ (ਨੇਮ) ਕਰਨਾ ਹੁੰਦਾ ਹੈ।

ਅੰਮ੍ਰਿਤ ਛੱਕਣ ਵੇਲੇ ਅਸੀਂ ਪ੍ਰਣ ਕਰਦੇ ਹਾਂ :—

1. ਅਸੀਂ ਆਪਣੀ ਸ਼ਕਲ ਸੂਰਤ ਆਪਣੇ ਗੁਰੂ ਵਰਗੀ ਰਖਾਂਗੇ। ਭਾਵ ਸਿਰ ਤੋਂ ਲੈ ਕੇ ਪੈਰਾਂ ਤਕ, ਸਰੀਰ ਦੇ ਕਿਸੇ ਅੰਗ ਤੋਂ ਕੋਈ ਰੋਮ (ਵਾਲ) ਨਹੀਂ ਕਟਾਂਗੇ ਨਾ ਹੀ ਤੋੜਾਂਗੇ।
2. ਤੰਬਾਕੂ ਨਹੀਂ ਪੀਵਾਂਗੇ। ਸ਼ਰਾਬ ਨਾ ਪੀਣ ਬਾਰੇ ਵੀ ਗੁਰੂ ਗਰੰਥ ਸਾਹਿਬ ਵਿਚ ਕਈ ਸ਼ਬਦ ਦਰਜ ਹਨ। ਜ਼ਰਦਾ, ਸਿਗਰਟ, ਬੀੜੀ, ਹੁੱਕਾ ਆਦਿ ਤੰਬਾਕੂ ਦੇ ਬਦਲੇ ਰੂਪ ਹੀ ਹਨ।

3. ਪਰ ਇਸਤਰੀ ਜਾ ਪਰ ਪੁਰਸ਼ ਦਾ ਕੁਸੰਗ ਨਹੀਂ ਕਰਾਂਗੇ।

4. 'ਸਿਖ ਰਹਿਤ ਮਰਿਯਾਦਾ' ਪੁਸਤਕ ਅਨੁਸਾਰ ਕੁਠਾ ਨਹੀਂ ਖਾਣਾ (ਮੁਸਲਮਾਨੀ) ਤਰੀਕੇ ਨਾਲ ਬਣਾਏ ਹੋਏ ਮਾਸ ਨੂੰ ਨਹੀਂ ਖਾਣਾ। ਇਹ ਚਾਰ ਵਡੀਆਂ ਗਲਤ ਗੱਲਾਂ ਨਾਂਹ ਕਰਨ ਦੇ ਪ੍ਰਣ ਕਰਨ ਨਾਲ ਡਸਿਪਲਿਨ ਵਿਚ ਰਹਿਣ ਦੇ ਨੇਮ ਜੋ (ਅੰਮ੍ਰਿਤ ਛਕਣ) ਸਮੇਂ ਦ੍ਰਿੜ ਕਰਾਏ ਜਾਂਦੇ ਹਨ ਉਹ ਪੰਜ ਕਕਾਰਾਂ ਦੀ ਰਹਿਤ ਰਖਦੇ ਹੋਏ ਅੰਮ੍ਰਿਤ ਵੇਲੇ ਉਠ ਕੇ ਨਾਮ ਸਿਮਰਨ ਅਤੇ ਘਟੋ ਘਟ ਪੰਜ ਬਾਣੀਆਂ ਦਾ ਪਾਠ ਕਰਨਾ ਰੋਜ ਜਰੂਰੀ ਦਸਿਆ ਜਾਂਦਾ ਹੈ।

ਸਾਡੇ ਵਿਚ ਡਸਿਪਲਿਨ (ਰਹਿਤ) ਵਿਚ ਰਹਿਣ ਦੀ ਜੋ ਘਾਟ ਪੈ ਰਹੀ ਹੈ ਜਾਂ ਸਾਡੇ ਵਿਚ ਭੁਲੇਖੇ ਪਾ ਕੇ ਸਾਨੂੰ ਡਸਿਪਲਿਨ (ਰਹਿਤ) ਵਿਚ ਰਹਿਣ ਤੋਂ ਸਿਧੇ ਜਾਂ ਅਸਿਧੇ ਤਰੀਕੇ ਨਾਲ ਹੋੜਿਆ (ਰੋਕਿਆ) ਜਾ ਰਿਹਾ ਹੈ, ਉਸ ਬਾਰੇ ਅਸੀਂ ਸਾਵਧਾਨ ਤਾਂ ਹੀ ਰਹਿ ਸਕਾਂਗੇ ਜੇ ਸਾਨੂੰ ਆਪ ਆਪਣੇ ਧਾਰਮਿਕ ਅਸੂਲਾਂ ਦੀ ਮੁਢਲੀ ਜਰੂਰੀ ਜਾਣਕਾਰੀ ਜਿਥੇ ਹੋਵੇਗੀ ਉਥੇ ਆਪਣੇ ਬਚੇ-ਬਚੀਆਂ ਨੂੰ ਸਿਖ ਧਰਮ ਦੇ ਮੁਢਲੇ ਜਰੂਰੀ ਸਿਧਾਂਤਾ ਤੋਂ ਜਾਣੂ ਕਰਾਉਣ ਲਈ ਲੋੜੀਂਦੇ ਉਪਰਾਲੇ ਨਾਲ ਦੀ ਨਾਲ ਕਰਦੇ ਰਹਿਣੇ ਪੈਣਗੇ:-

ਆਓ! ਅਜ ਤੋਂ ਹੀ ਇਸ ਪਾਸੇ ਆਪ ਉਚੇਚਾ ਧਿਆਨ ਕਰੀਏ ਅਤੇ ਇਸ ਨੂੰ ਪ੍ਰਚਾਰੀਏ।